# ਡਾ ਹਰਜੋਤ ਉਬਰਾਏ ਦੀ ਸਿੱਖ ਧਰਮ ਅਤੇ ਇਤਿਹਾਸ ਵੱਲ ਪਿੱਠ

ਡਾਕਟਰ ਬਲਕਾਰ ਸਿੰਘ

ਡਾਕਟਰ ਹਰਜੋਤ ਉਬਰਾਏ ਨੂੰ ਸਿੰਘ ਲਿਖਣ ਦੀ ਕਦੇ ਲੋੜ ਨਹੀਂ ਪਈ, ਇਹ ਉਸਦਾ ਨਿੱਜੀ ਮਾਮਲਾ ਹੈ ਪਰ ਇਸ ਤੋਂ ਇਹ ਅੰਦਾਜ਼ਾ ਲਾਉਣਾ ਮੁਸ਼ਕਿਲ ਨਹੀਂ ਹੈ ਕਿ ਉਹ ਮਾਪਿਆਂ ਦੀ ਧਾਰਮਿਕ ਅਕਾਂਖਿਆਵਾਂ ਅਤੇ ਸਿੱਖ ਵਿਰਸੇ ਦੀਆਂ ਹੱਦਾਂ ਵਿੱਚ ਰਹਿਣ ਨੂੰ ਤਿਆਰ ਨਹੀਂ ਹੈ। ਅਕਾਦਮਿਕਤਾ ਦਾ ਨਿਰਸੰਦੇਹ ਧਾਰਮਿਕ ਹੋਣ ਜਾ ਨਾ ਧਾਰਮਿਕ ਹੋਣ ਨਾਲ ਕੋਈ ਸਿੱਧਾ ਸੰਬੰਧ ਨਹੀਂ ਹੈ ਪਰ ਜਿਹੜਾ ਅਕਾਦਮਿਕਤਾ ਦਾ ਆਧਾਰ ਹੀ ਧਾਰਮਿਕ ਹੋਵੇ, ਉਸ ਵੱਲ ਪਿੱਠ ਨਹੀਂ ਕੀਤੀ ਜਾ ਸਕਦੀ। ਯੂ ਬੀ ਸੀ ਸਿੱਖ ਚੇਅਰ ਨਾਲ ਜੁੜੀ ਹੋਈ ਅਕਾਦਮਿਕਤਾ ਵਿੱਚ ਇਸ ਚੇਅਰ ਲਈ ਫੰਡ ਦੇਣ ਵਾਲੇ ਸਿੱਖਾਂ ਦੀਆਂ ਭਾਵਨਾਵਾਂ ਸ਼ਾਮਲ ਹਨ। ਡਾਕਟਰ ਉਬਰਾਏ ਦੀਆਂ ਲਿਖਤਾਂ ਤੇ ਆਧਾਰਤ ਇਸ ਟਿੱਪਣੀ ਦੀ ਲੋੜ ਯੂਨੀਵਰਸਿਟੀ ਪ੍ਰਬੰਧਕਾਂ ਦਾ ਧਿਆਨ ਅਕਾਦਮਿਕ ਨੈਤਿਕਤਾ ਵੱਲ ਦੁਆਏ ਜਾਣ ਦੀ ਕੋਸ਼ਿਸ਼ ਵਿੱਚ ਪੈਦਾ ਹੋਈ ਹੈ।

ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਵੇਖਣ ਨੂੰ ਡਾਕਟਰ ਉਬਰਾਏ ਨੇ ਖੋਜ ਸਿੱਖਾਂ ਅਤੇ ਸਿੱਖ ਧਰਮ ਬਾਰੇ ਕਰਨ ਦੀ ਕੋਸ਼ਿਸ਼ ਕੀਤੀ ਹੈ। ਜਿਸ ਚੇਅਰ ਤੇ ਉਹ ਕੰਮ ਕਰ ਰਿਹਾ ਹੈ , ਉਥੇ ਸਿੱਖ ਅਧਿਐਨ ਤੀਜੇ ਨੰਬਰ ਤੇ ਹੈ ਅਤੇ ਪਹਿਲੇ ਤੇ ਦੂਜੇ ਨੰਬਰ ਤੇ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਭਿਆਚਾਰ ਹੈ। ਇਹਨਾਂ ਦੋਹਾਂ ਬਾਰੇ ਡਾਕਟਰ ਉਬਰਾਏ ਦਾ ਕੋਈ ਕੰਮ ਸਾਹਮਣੇ ਨਹੀਂ ਆਇਆ। ਇਸ ਬਾਰੇ ਪੁੱਛੇ ਜਾਣ ਦੀ ਲੋੜ ਨਹੀਂ ਹੈ ਕਿਉਂਕਿ ਸਖੀ ਸਰਵਰ, ਗੁੱਗਾ ਪੀਰ ਅਤੇ ਮੂਲਵਾਦ ਦੀ ਆੜ ਵਿੱਚ ਜੋ ਉਸਨੇ ਸਭਿਆਚਾਰਕ ਘਾਣ ਕੀਤਾ ਹੈ, ਉਸ ਨੂੰ ਉਸਨੇ ਸਭਿਆਚਾਰਕ ਗਿਣ ਜਾਂ ਗਿਣਵਾ ਲੈਣਾ ਹੈ। ਉਸ ਨੇ ਪ੍ਰਗਟ ਰੂਪ ਵਿੱਚ ਸਮਾਜ ਵਿਗਿਆਨੀ ਪਹੁੰਚ ਅਧੀਨ ਕੰਮ ਕਰਨ ਦਾ ਦਾਅਵਾ ਕੀਤਾ ਹੈ। ਇਸ ਨੇ ਪ੍ਰਗਟ ਰੂਪ ਵਿੱਚ ਸਮਾਜ ਵਿਗਿਆਨੀ ਪਹੁੰਚ ਅਧੀਨ ਕੰਮ ਕਰਨ ਦਾ ਦਾਅਵਾ ਕੀਤਾ ਹੈ। ਇਸ ਨਾਲ ਸਿੱਖ ਧਰਮ ਚਿੰਤਨ ਦਾ ਮੂਲ ਪ੍ਰਸੰਗ , ਸਿੱਖ ਅਧਿਆਤਮਿਕਤਾ ਉਸ ਦੇ ਅਧਿਐਨ ਖੇਤਰ ਤੇ ਬਾਹਰ ਹੀ ਹੋ ਗਈ ਹੈ। ਪੰਜਾਬੀ ਬਾਰੇ ਉਸ ਨੇ ਕੁਝ ਨਹੀਂ ਕੀਤਾ ਹੀ ਨਹੀਂ ਲਗਦਾ ਹੈ ਕਿ ਪੰਜਾਬੀ ਦੇ ਇਹ ਤਿੰਨੇ ਕੋਰਸ ਕਰਵਾਉਣ ਵਾਸਤੇ ਉਸ ਕੋਲ ਸਮਰੱਥਾ ਹੀ ਨਹਾਂੀ ਹੈ। ਜੋ ਚਾਰ ਕੋਰਸ ਮੈ ਵੇਖੇ ਹਨ, ਉਨ੍ਹਾਂ ਵਿੱਚੋਂ ਸਿੱਖ ਅਧਿਆਤਮਕਤਾ ਵੈਸੇ ਹੀ ਗੁੰਮ ਜਾਪਦੀ ਹੈ। ਇਸ ਤਰ੍ਹਾਂ ਸਿੱਖ ਚੇਅਰ ਨੂੰ ਭਾਸ਼ਾ ਅਤੇ ਧਿਆਤਮਕਤਾ ਤੋਂ ਮਹਿਰੂਪ ਕਰ ਦਿੱਤਾ ਗਿਆ ਹੈ। ਜੋ ਕੁਝ ਸਾਹਮਣੇ ਆਇਆ ਹੈ, ਉਸ ਨਾਲ ਵੀ ਸਿੱਖ ਸਿਧਾਂਤ, ਸਿੱਖ ਅਧਿਆਤਮਕਤਾ ਅਤੇ ਸਿੱਖ ਥੀਆਲੋਜੀ ਦੇ ਮੂਲ ਆਧਾਰਾਂ ਨੂੰ ਘੋਰਾ ਹੀ ਲਾਇਆ ਗਿਆ ਹੈ। ਚੇਅਰ ਨੇ ਸਿੱਖ ਅਕਾਦਮਿਕਤਾ ਦੇ ਗਲੋਬਲ ਸਰੋਕਾਰਾਂ ਨੂੰ ਸਾਹਮਣੇ ਲਿਆਉਣਾ ਸੀ ਪਰ ਚੇਅਰ ਨੇ ਹੁਣ ਤੱਕ ਅਸਿੱਖ ਕੀਮਤਾਂ ਅਤੇ ਸਿੱਖ ਧਰਮ ਦੇ ਵਿਰੋਧ ਵਿੱਚ ਕੰਮ ਕਰ ਰਹੀਆਂ ਸੰਸਥਾਵਾਂ ਅਤੇ ਸ਼ਕਤੀਆਂ ਨੂੰ ਸਿੱਖ ਸਾਬਤ ਕਰਨ ਦੀ ਕੋਸ਼ਿਸ਼ ਹੀ ਕੀਤੀ ਹੈ। ਯੂ ਬੀ ਸੀ ਸਿੱਖ ਚੇਅਰ ਦਾ ਇਹ ਟੀਚਾ ਤਾਂ ਕਦੇ ਵੀ ਨਹੀਂ ਸੀ। ਇਸ ਤਰ੍ਹਾਂ ਜਿਨ੍ਹਾਂ ਅਖੌਤੀ ਸਿੱਖ ਪ੍ਰਸੰਗਾਂ ਦਾ ਸਮਾਜ ਸ਼ਾਸਤ੍ਰੀ ਅਧਿਐਨ ਡਾਕਟਰ ਉਬਰਾਏ ਨੇ ਕੀਤਾ ਹੈ ,। ਉਹ ਸਿੱਖ ਚਿੰਤਨ, ਸਿੱਖ ਇਤਿਹਾਸ ਅਤੇ ਸਿੱਖ ਕੀਮਤਾਂ ਤੇ ਅਧਾਰਤ ਕਰਕੇ ਪ੍ਰਸਤੁਤ ਨਹੀਂ ਕੀਤਾ ਗਿਆ। ਇਸ ਨੂੰ ਸਿੱਖ ਧਰਮ ਦਾ ਨਿੰਦਨੀਯ ਪ੍ਰਸ਼ਨ ਹੀ ਕਹਿਣਾ ਚਾਹੀਦਾ ਹੈ ਕਿਉਂਕਿ ਇਹ ਆਪਣੇ ਪ੍ਰਗਟਾਵੇ ਅਤੇ ਪ੍ਰਭਾਵ ਵਿੱਚ ਸਿਹਤਮੰਦ ਅਕਾਦਮਿਕਤਾ ਤੇ ਬਿਲਕੁਲ ਪਾਸੇ ਚਲਾ ਗਿਆ ਹੈ। ਕਿਸੇ ਵੀ ਕੌਮ ਦੇ ਸਿਧਾਂਤਕ ਸਰੋਕਾਰਾਂ ਬਾਰੇ ਅਜਿਹੀ ਅਸਿਹਤਮੰਦ ਅਕਾਦਮਿਕਤਾ ਦੀ ਆਗਿਆ, ਘੱਟੋ ਘੱਟ ਉਸੇ ਹੀ ਕੌਮ ਵਲੋਂ ਚਲਾਈ ਜਾ ਰਹੀ ਚੇਅਰ ਤੇ ਨਹੀਂ ਦਿੱਧਤੀ ਜਾਣੀ ਚਾਹੀਦੀ। ਯੂ ਬੀ ਸੀ ਚੇਅਰ ਵਲੋਂ ਜੋ ਕੁਝ ਹੋ ਰਿਹਾ ਹੈ, ਉਹ ਸਿੱਖ ਧਰਮ ਦੇ ਹੱਕ ਵਿੱਚ ਨਹੀਂ ਹੈ।

ਡਾਕਟਰ ਉਬਰਾਏ ਦੀਆਂ ਲਿਖਤਾਂ ਵਿੱਚ ਜਿਨ੍ਹਾਂ ਪੁਸਤਕਾਂ ਦੇ ਹਵਾਲੇ 80 ਫੀਸਦੀ ਤੋਂ ਵੱਧ ਦਿੱਤੇ ਗਏ ਹਨ, ਉਹਨਾਂ ਪੁਸਤਕਾਂ ਨੂੰ ਸਿੱਖ ਧਰਮ ਦੇ ਪ੍ਰਸੰਗ ਵਿੱਚ ਮਾਨਤਾ ਪ੍ਰਾਪਤ ਅਤੇ ਕਿੰਤੂਮੁਕਤਪੁਸਤਕਦਾ ਨਹੀਂ ਕਿਹਾ ਜਾ ਸਕਦਾ। ਵਾਧਾ ਇਹ ਹੈ ਕਿ ਇਹ ਲੇਖਕ ਪੰਜਾਬੀ ਤੋ ਨਾਵਾਕਫ ਹੋਣ ਕਰਕੇ, ਸਿੱਖਾਂ ਦੇ ਸ੍ਰੋਤ ਸਾਹਿਤ ਅਤੇ ਗੁਰਬਾਣੀ ਤਕ ਸਿਧੇ ਪਹੁੰਚ ਵੀ ਨਹੀਂ ਸਕਦੇ। ਸੁਣੀਆਂ ਸੁਣਾਈਆਂ ਦੇ ਆਧਾਰ ਤੇ ਆਪਣੀ ਨਿੱਜੀ ਤਸੱਲੀ ਵਾਸਤੇ ਅਤੇ ਆਪਦੇ ਸਿਆਸੀ ਹਿਤਾਂ ਵਾਸਤੇ ਲਿਖੀਆਂ ਗਈਆਂ ਲਿਖਤਾਂ ਨੂੰ ਪ੍ਰਮਾਣਿਕ ਪੁਸਤਕਾਂ ਨਹੀਂ ਆਖਿਆ ਜਾ ਸਕਦਾ। ਇਹਨਾਂ ਪੁਸਤਕਾਂ ਵਿੱਚੋਂ ਵੀ ਉਹਨਾਂ ਹਵਾਲਿਆਂ ਦੀ ਹੀ ਚੋਣ ਕੀਤੀ ਹੈ, ਜਿਸ ਨਾਲ ਲੇਖਕ ਨੂੰ ਮਨਮਰਜੀ ਦੇਸਿੱਟੇ ਕੱਢਣ ਵਿੱਚ ਸਹੂਲਤ ਮਿਲਦੀ ਹੋਵੇ। ਇਸ ਪਹੁੰਚ ਵਿਧੀ ਨੇ ਖੇਖਕ ਦੀਆਂ ਲਿਖਤਾਂ ਨੂੰ ਉਲਾਰ, ਦਲੀਲ ਵਿਰੁਧ ਅਤੇ ਅਕਾਦਮਿਕ ਨੈਤਿਕਤਾ ਦੇ ਉਲਟ ਸਾਬਤ ਹੋ ਜਾਣ ਦਾ ਰਾਹ ਪੱਧਰਾ ਕਰ ਦਿੱਤਾ ਹੈ । ਖੋਜ ਦੀ ਦ੍ਰਿਸ਼ਟੀ ਤੋਂ ਜੇ ਆਧਾਰ ਗ਼ਲਤ ਹੋਣ, ਹਵਾਲੇ ਅਪ੍ਰਸੰਗਕ ਹੋਣ ਅਤੇ ਨੀਅਤ ਵੀ ਠੀਕ ਨਾ ਹੋਵੇ ਤਾਂ ਅਕਾਦਮਿਕ ਉਧੜਧੁੰਮੀ ਦਾ ਅੰਦਾਜ਼ਾ ਲਾਉਣਾ ਕੋਈ ਮੁਸ਼ਕਿਲ ਨਹੀਂ ਹੈ।

ਇਸ ਦ੍ਰਿਸ਼ਟੀ ਤੋਂ ਡਾਕਟਰ ਉਬਰਾਏ ਦੀਆਂ ਲਿਖਤਾਂ ਵਿੱਚ ਪ੍ਰਾਪਤ ਗੈਰ ਅਕਾਦਮਿਕ ਅਤੇ ਸਿੱਖ ਵਿਰੋਧੀ ਧਾਰਨਾਵਾਂ ਵੱਲ ਯੂਨੀਵਰਸਿਟੀ ਅਧਿਕਾਰੀਆਂ ਦਾ ਧਿਆਨ ਦੁਆਉਣ ਦਾ ਯਤਨ ਹੀ ਲੇਖ ਦੇ ਅਗਲੇ ਪੈਰਿਆਂ ਵਿੱਚ ਕੀਤਾ ਜਾ ਰਿਹਾ ਹੈ।

1. ਡਾਕਟਰ ਉਬਰਾਏ ਨੇ ਪਹਿਲਾਂ ਕੱਢ ਲਏ ਨਤੀਜਿਆਂ ਨੂੰ ਪੁਸ਼ਟ ਅਤੇ ਪ੍ਰਾਮਣਤ ਕਰਨ ਲਈ, ਦਲੀਲਾਂ ਲੱਭਣ ਨੂੰ ਅਕਾਦਮਿਕਤਾ ਪਰਵਾਨ ਕਰ ਲਿਆ ਹੈ। ਇਸ ਨੂੰ ਅਕਾਦਮਿਕਤਾ ਨਹੀਂ, ਧੜੇਬੰਦੀ ਜਾਂ ਵੱਧ ਤੋਂ ਵੱਧ ਅਕਾਦਮਿਕ ਸਿਆਸਤ ਆਖਿਆ ਜਾ ਸਕਦਾ ਹੈ। ਇਸ ਤਰ੍ਹਾਂ ਡਾਕਟਰ ਉਬਰਾਏ ਕੋਲੋਂ ਆਪਣੀ ਹੀ ਚੇਅਰ ਦੇ ਟੀਚਿਆਂ ਵਿਰੁੱਧ ਕੰਮ ਕਰਨ ਦੀ ਵਧੀਕੀ ਹੋ ਗਈ ਹੈ।

2. ਡਾਕਟਰ ਉਬਰਾਏ ਦੀਆਂ ਲਿਖਤਾਂ ਵਿੱਚ ਪੱਛਮ ਵਿੱਚ ਵਿਕਤਸਤ ਹੋਏ ਮਾਡਲ ਦੀ ਵਰਤੋਂ ਤਾਂ ਕੀਤੀ ਗਈ ਪਰ ਇਹ ਧਿਆਨ ਵਿੱਚ ਨਹੀਂ ਰੱਖਿਆ ਗਿਆ ਕਿ ਇਤਿਹਾਸ ਮੂਲਕ ਧਰਮਾਂ (Semetic) ਨਾਲ ਸੰਬੰਧਤ ਮਾਡਲ ਬਾਣੀ ਮੂਲਕ (revelatory) ਧਰਮ ਉਤੇ ਹੂਬਹੂ ਲਾਗੂ ਨਹੀਂ ਕੀਤੇ ਜਾ ਸਕਦੇ। ਮਾਡਲ ਨੂੰ ਸਿਧਾਂਤ ਦਾ ਬਦਲ ਵੀ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਸਿਧਾਂਤ ਵਿੱਚੋਂ ਮਾਡਲ ਪੈਦਾ ਹੁੰਦਾ ਹੈ ਨਾ ਕਿ ਮਾਡਲ ਵਿੱਚੋਂ ਸਿਧਾਂਤ ਪੈਦਾ ਹੁੰਦਾ ਹੈ। ਸੌਖਿਆਂ ਸਿੱਟੇ ਕੱਢਣ ਦੇ ਲਾਲਚ ਵਿੱਚ ਲੇਖਕ ਨੇ ਇਕ ਪਾਸੇ ਸਿੱਖ ਸ੍ਰੋਤਾਂ ਦੀ ਥਾਂ ਗੈਰ ਸਿੱਖ ਸ੍ਰੋਤਾਂ ਨੂੰ, ਸਗੋਂ ਸਿੱਖ ਵਿਰੋਧੀ ਸ੍ਰੋਤਾਂ ਨੂੰ ਆਸਰਾ ਬਣਾ ਲਿਆ ਹੈ ਅਤੇ ਦੂਜੇ ਪਾਸੇ ਅਸਿੱਖ ਸਰੋਕਾਰਾਂ ਨੂੰ ਸਿੱਖ ਸਰੋਕਾਰ ਸਮਝਣ ਦੀ ਗਲਤੀ ਕਰ ਲਈ ਹੈ। ਸਿੱਟਿਆਂ ਦਾ ਗਲਤ ਸੇਧ ਵਿਚ ਨਿਕਲਣਾ, ਇਸ ਹਾਲਤ ਵਿੱਚ ਕੁਦਰਤੀ ਸੀ। ਸਿੱਖ ਅਧਿਐਨ ਨਾਲ ਜੁੜੀ ਹੋਈ ਚੇਅਰ ਤੋਂ ਇਸ ਦੀ ਆਸ ਨਹੀਂ ਕੀਤੀ ਜਾ ਸਕਦੀ।

3. ਧਰਮ ਚਿੰਤਨ ਦੇ ਖੇਤਰ ਵਿੱਚ ਸਿਧਾਂਤ ਅਤੇ ਰਹਿਤ ਵਿੱਚ ਖੱਪਾ ਕੋਈ ਨਹੀਂ ਗੱਲ ਨਹੀਂ ਹੈ। ਸਿਧਾਂਤ ਦੀ ਰਹਿਤ ਉਤੇ ਸਰਦਾਰੀ ਦਾ ਮਾਡਲ ਆਸਾ ਦੀ ਵਾਰ ਵਿੱਚ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਹੋਇਆ ਹੈ, ਉਸ ਨੂੰ ਵਰਤ ਕੇ ਸਿੱਟੇ ਕੱਢਣ ਦੀ ਥਾਂ, ਲੇਖਕ ਨੇ ਇਸ ਪੱਖੇ ਨੂੰ ਸਿੱਖ ਧਰਮ ਦੇ ਵਿਰੋਧ ਵਿੱਚ ਵਰਤਣ ਦੀ ਵਧੀਕੀ ਕੀਤੀ ਹੈ। ਇਸ ਦੇ ਨਾਲ ਹੀ ਲੇਖਕ ਨੇ ਸਿੱਖ ਵਿਰੋਧੀ ਸਿੱਟੇ ਕੱਢਣ ਦੇ ਉਲਾਰ ਵਿੱਚ, ਅਪ੍ਰਮਾਣਿਕ ਲਿਖਤਾਂ ਦੇ ਆਧਾਰ
ਤੇ ਸਿੱਖ ਧਰਮ ਵਿਰੁਧ ਪਹਿਲਾਂ ਹੀ ਛਿੜੀ ਹੋਈ ਮੁਹਿੰਮ ਨੂੰ ਤਕੜਿਆਂ ਕਰਿ ਕੇ ਅਕਾਦਮਿਕ ਚਲਾਕੀ ਅਤੇ ਸਿਧਾਂਤਹੀਣ ਵਿਰੋਧਤਾ ਕੀਤੀ ਹੈ। ਅਗਿਆਨ ਅਤੇ ਇਨਸਾਨੀ ਕਮਜ਼ੋਰੀਆਂ ਤੇ ਆਧਾਰ ਟੁਟੀ ਹੋਈ ਜਾ ਖਿੰਡੀ ਹੋਈ ਮਾਨਸਿਕਤਾ ਨਾਲ ਜੁੜੀਆਂ ਹੋਈਆਂ ਕੁਰੀਤੀਆਂ ਦੇ ਆਸਰੇ ਨਾਲ, ਕਿਸੇ ਵੀ ਧਰਮ ਦੇ ਸਿਧਾਂਤ ਦੀ ਨਿੰਦਿਆ ਅਕਾਦਮਿਕ ਨਹੀਂ ਅਖਵਾ ਸਕਦੀ। ਡਾਕਟਰ ਉਬਰਾਏ ਜਿਨ੍ਹਾਂ ਸਖੀ ਸਰਵਰੀਆਂ ਅਤੇ ਗੁੱਗੇ ਦੇ ਭਰਤਾਂ ਆਦਿ ਦੀ ਗੱਲ ਕਰਕੇ, ਸਿੱਖ ਸਿਧਾਂਤ ਦੇ ਵਿਰੁੱਧ ਸਿੱਟੇ ਕੱਢਣ ਦੀ ਸਿਰਤੋੜ ਯਤਨ ਕਰ ਰਿਹਾ ਹੈ, ਉਹਨਾਂ ਨੂੰ ਕਿਵੇਂ ਵੀ ਸਿੱਖ ਦੇ ਅੰਤਰਗਤ ਪਰਵਾਨ ਨਹੀਂ ਕੀਤਾ ਜਾ ਸਕਦਾ। ਸਿੱਖ ਧਰਮ ਤਾ ਇਨ੍ਹਾਂ ਕੁਰੀਤੀਆਂ ਦੇ ਖਿਲਾਫ ਜਹਾਦ ਛੇੜਦਾ ਹੈ। ਸੋ ਸਿੱਖ ਦੇ ਘਰ ਜੰਮ ਪੈਣ ਨਾਲ ਅਤੇ ਕੇਸ ਰੱਖ ਕੇ ਪੱਗ ਬੰਨ ਲੈਣ ਨਾਲ ਤਾਂ ਸਿੱਖ ਅਖਵਾਉਣ ਦਾ ਅਧਿਕਾਰੀ ਨਹੀਂ ਹੋਇਆ ਜਾ ਸਕਦਾ। ਨਿਸੰਗ ਹੋ ਕੇ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਜਿਹੋ ਜਿਹਾ ਅਕਦਮਿਕਾ ਡਾਕਟਰ ਉਬਰਾਏ ਦੀਆਂ ਲਿਖਤਾਂ ਵਿੱਚੋਜ ਨਜ਼ਰ ਆਉਂਦੀ ਹੈ, ਇਸ ਨੂੰ ਹੀਣ ਭਾਵਨਾ ਦਾ ਸ਼ਿਕਾਰ ਅਕਾਦਮਿਕਤਾ ਆਖਿਆ ਜਾ ਸਕਦਾ ਹੈ ਅਤੇ ਅਕਾਦਮਿਕ ਦੱਲਾਗਿਰੀ ਦੇ ਘੇਰੇ ਚਿ ਰਹਿ ਕੇ ਵਰਤੀ ਗਈ ਕੂਟ-ਬੌਧਿਕਤਾ ਵੀ ਗਰਦਾਨਿਆ ਜਾ ਸਕਦਾ ਹੈ। ਅਜਿਹੀ ਅਕਾਦਮਿਕਤਾ ਦੀ ਆਗਿਆ ਦੇਣ ਦਾ ਅਰਥ ਇਹ ਹੋਵੇਗਾ ਕਿ ਸਿੱਖ ਸੋਮਿਆਂ ਨਾਲ ਚਲਾਈ ਜਾ ਰਹੀ ਯੂ ਬੀ ਸੀ ਸਿੱਖ ਚੇਅਰ ਨੂੰ ਸਿੱਖ ਧਰਮ ਵਿਰੁੱਧ ਪ੍ਰਚਾਰ-ਕੇਂਦਰ ਜੋਂ ਰਤੇ ਜਾਣ ਦੀ ਆਗਿਆ ਦਿੱਤੀ ਜਾ ਰਹੀ ਹੈ।

4. ਸਖੀ ਸਰਵਰ, ਗੁੱਗਾ ਪੀਰ, ਮਾਤਾ ਰਾਣੀਆਂ ਜਾ ਪੀਰਾਂ ਮਜੌਰਾਂ ਨਾਲ ਜੁੜੇ ਹੋਏ ਧਾਰਮਿਕ ਸ਼ੋਸ਼ਣ ਕੇਂਦਰ ਦਾ ਸਿੱਖ ਅਕਾਦਮਿਕਤਾ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੈ। ਡਾਕਟਰ ਉਬਰਾਏ ਨੇ ਇਨ੍ਹਾਂ ਨੂੰ ਆਪਣੇ ਅਧਿਐਨ ਦਾ ਕੇਂਦਰ ਕਿਵੇਂ ਬਣਾਇਆ ਅਤੇ ਇਹ ਸਿੱਖ ਚੇ ਅਰ ਵਲੋਂ ਵਿਚਾਰੇ ਅਤੇ ਸੰਭਾਲੇ ਜਾਣ ਲਈ ਜ਼ਰੂਰੀ ਕਿਵੇਂ ਹੋਵੇ, ਇਸ ਬਾਰੇ ਨਿਰਣਾ ਕੀਤੇ ਜਾਣ ਦੀ ਲੋੜ ਹੈ। ਸਖੀ ਸਰਵਰੀਆਂ ਵਰਗੇ ਉਲਝਣ ਕੇਂਦਰਾਂ ਨਾਲੋਂ ਟੁੱਟ ਕੇ, ਲੋਕ ਸਿੱਖ ਤਾਂ ਸਜੇ ਹਨ ਪਰ ਜੇ ਕੋਈ ਸਿੱਖਾਂ ਵਿੱਚੋਂ ਇਨਾਂ ਵੱਲ ਗਿਆ ਹੈ ਤਾਂ ਇਹ ਸਿੱਖੀ ਦੇ ਘੇਰੇ ਵਿਚੋਂ ਬਾਹਰ ਹੋ ਗਿਆ ਹੈ। ਅਜਿਹਾ ਸਿਹਤਮੰਦ ਪ੍ਰਸੰਗ ਤਾਂ ਡਾਕਟਰ ਉਬਰਾਏ ਦੀਆਂ ਲਿਖਤਾਂ ਦਾ ਭਾਗ ਨਹੀਂ ਬਣਿਆਂ ? ਇਸ ਤੋਂ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਡਾਕ ਉਬਰਾਏ ਨੇ ਧਾਰਮਿਕ ਸ਼ੋਸ਼ਣ ਦਾ ਸ਼ਿਕਾਰ ਬੀਮਾਰ ਅਤੇ ਅਸਿਹਤਮੰਦ ਸਰੋਕਾਰਾਂ ਨੂੰ ਸਿੱਖ ਸਿਧਾਂਤਾਂ ਨੂੰ ਢਾਹ ਲਾਉਣ ਵਾਸਤੇ ਵਰਤਿਆ ਹੈ। ਸਿੱਖ ਚੇਅਰ ਰਾਹੀ

ਸਾਹਮਣੇ ਲਿਆਂਦੀ ਗਈ ਇਹੋ ਜਿਹੀ ਲਿਖਤ ਨੂੰ ਸਿੱਖ ਅਕਾਦਮਿਕਤਾ ਦੇ ਘੇਰੇ ਵਿੱਚ ਤਾਂ ਬਿਲਕੁਲ ਨਹੀਂ ਰੱਖਿਆ ਜਾ ਸਕਦਾ ।

5. ਡਾਕਟਰ ਉਬਰਾਏ ਦੀਆਂ ਲਿਖਤਾਂ, ਸਿੱਖ ਧਰਮ ਦੀ ਸੁੰਤਤ੍ਰ ਸਥਾਪਨਾ ਨੂੰ ਵਿਗਾੜ ਕੇ ਪੇ ਸ਼ ਕਰਨ ਲਈ ਛੇੜੀ ਗਈ ਯੋਜਨਾਬੰਦ ਮਹਿੰਮਾਂ ਦਾ ਹਿੱਸਾ ਸਾਹਬਤ ਹੋ ਗਈਆਂ ਹਨ । ਸਿੱਖ ਧਰਮ ਨੂੰ ਪਹਿਲਾਂ ਪ੍ਰਾਪਤ ਧਰਮਾਂ ਦੀ ਨਿਰੰਤਰਤਾ ਵਿੱਚ ਜਾਂ ਪ੍ਰਾਪਤ ਧਰਮਾਂ ਦੇ ਰਲੇ ਵੇਂ ਵਿੱਚੋਂ ਪੈਦਾ ਹੋਇਆਂ ਮੱਤ ਸਾਬਤ ਕਰਨ ਵਾਸਤੇ ਲੇਖਕ ਵਧੇਰੇ ਉਤਸੁਕ ਲੱਗ ਰਿਹਾ ਹੈ । ਲੇਖਕ ਦੀਆਂ ਲਿਖਤਾਂ ਵਿੱਚ ਉਪਰੋਕਤ ਧਾਰਨਾਵਾਂ ਨੂੰ ਰੱਦ ਕਰਦੇ ਖੋਜ ਸਾਹਿਤ (ਡਾਕਟਰ ਅਵਤਾਰ ਸਿੰਘ, ਡਾਕਟਰ ਦਰਸ਼ਨ ਸਿੰਘ, ਡਾਕਟਰ ਨਿਰਭੈ ਸਿੰਘ, ਡਾਕਟਰ ਬਲਕਾਰ ਸਿੰਘ, ਡਾਕਟਰ ਮਦਨਜੀਤ ਕੌਰ ਅਤੇ ਡਾਕਟਰ ਗੁਰਨਾਮ ਕੌਰ ਦੀਆਂ ਛਾਪੀਆਂ ਪੁਸਤਕਾਂ ਆਦਿ) ਦਾ ਹਵਾਲਾ ਤੱਕ ਨਹੀਂ ਹੈ । ਜੇ ਕਿਤੇ ਭਾਈ ਕਾਹਨ ਸਿੰਘ ਆਦਿ ਨੂੰ ਹਵਾਲੇ ਲਈ ਵਰਤਿਆ ਵੀ ਹੈ ਤਾਂ ਉਸ ਦੀ ਵੀ ਸਹੀ ਪ੍ਰਸੰਗ ਵਿੱਚ ਨਹੀਂ ਕੀਤੀ ਗਈ ।

6. ਡਾ. ਮੈਕਲਾਊਡ ਦੀਆਂ ਲਿਖਤਾਂ ਬਾਰੇ ਪਹਿਲਾਂ ਹੀ ਬਹੁਤਾ ਕੁਝ ਕਿਹਾ ਜਾ ਚੁੱਕਾ ਹੈ ਅਤੇ ਡਾ. ਮੈਕਲਾਊਡ ਨੇ ਬਹੁਤ ਸਾਰੀਆਂ ਆਪਣੀਆਂ ਲਿਖਤਾਂ ਵਿੱਚ ਲਿਆਂਦੀਆਂ ਗੈਰਜ਼ਿੰਮੇਵਾਰ ਗੱਲਾਂ ਪਰਵਾਨ ਵੀ ਕਰ ਲਈਆਂ ਹਨ। ਇਥੇ ਤਾਂ ਇੰਨਾਂ ਹੀ ਕਹਿਣਾ ਕਿ ਜਿਸ ਵਿਦਵਾਨ ਦੀ ਸੰਬੰਧਤ ਖੋਜ ਖੇਤਰ ਦੇ ਮੂਲ ਸੋਮਿਆਂ ਤੱਕ, ਭਾ–ਾਂ ਕਰਕੇ ਜਾਂ ਸਿਧਾਂਤਕ ਮੁਹਾਵਰੇ ਤੋ ਨਾਵਾਕਫੀ ਕਰਕੇ, ਪਹੁਚ ਹੀ ਨਹੀ ਹੈ, ਉਸ ਦੀਆਂ ਲਿਖਤਾਂ ਦੇ ਆਧਾਰ ਤੇ ਪਰਮਾਣਕ ਨਤੀਜਿਆਂ ਤੱਕ ਕਿਵੇ ਪਹੁੰਚਿਆ ਜਾ ਸਕਦਾ ਹੈ। ਡਾ. ਉਬਰਾਏ ਦੀਆਂ ਲਿਖਤਾਂ ਡਾ. ਮੈਕਲਾਊਡ ਵਲੋ ਵਰਤੇ ਗਏ ਫੁੱਟ ਨੋਟਾਂ ਦੀ ਵਿਆਖਿਆ ਤੱਕ ਸੀਮਤ ਆਖਿਆ ਜਾ ਸਕਦਾ ਹੈ। ਡਾ. ਮੈਕਲਾਊਡ ਨੇ ਜਿਹੜੀਆਂ ਗੱਲਾਂ ਨਿੱਜੀ ਚਿੱਠੀਆਂ ਆਦਿ ਵਿੱਚ ਮੰਨ ਵੀ ਲਈਆਂ ਹਨ, ਡਾ. ਉਬਰਾਏ ਉਹਨਾਂ ਲਈ ਵੀ ਜੂਝਣ ਤਿਆਰ ਹੈ। ਸਿੱਖ ਚਿੰਤਨ ਮਾਨਸਿਕਤਾ ਦੇ ਅਧਿਆਤਮੀਕਰਣ ਦੀ ਗੱਲ ਕਰਦਾ ਹੈ ਪਰ ਡਾ. ਉਬਰਾਏ ਸਿੱਖ ਅਧਿਆਆਤਮਿਕਤਾ ਅਤੇ ਸਿੱਖ ਮਾਨਸਿਕਤਾ ਨਾਲ ਜੁੜੇ ਹੋਏ ਹੋਰ ਮਸਲਿਆਂ ਉਲਝਾਉਣ ਵਿੱਚ ਹੀ ਰੁਝਿਆ ਹੋਇਆ ਨਜ਼ਰ ਆਉਂਦਾ ਹੈ। ਸਿੱਖ ਧਰਮ ਦੇ ਵਿਦਿਆਰਥੀ ਵਜੋ ਜ਼ੁੰਮੇਵਾਰੀ ਨਾਲ ਕਿਹਾ ਜਾ ਸਕਦਾ ਹੈ ਕਿ ਡਾ. ਉਬਰਾਏ ਦੀਆਂ ਲਿਖਤਾਂ ਵਿੱਚੋ ਅਧਿਆਤਮਿਕਤਾ ਗੁੰਮ ਹੈ ਅਤੇ ਇਹ ਲਿਖਤਾਂ ਸਮਾਜ ਵਿਗਿਆਨ ਨਾਲ ਸੰਬੰਧਤ ਪੱਛਮੀ ਮਾਡਲਾਂ ਦੀਆਂ ਚੇਪੀਆਂ ਹੇਠਾਂ, ਸਿੱਖ ਸਿਧਾਂਤਾਂ ਲੁਕਾਉਣ ਦਾ ਯਤਨ ਹੀ ਆਖੀਆਂ ਜਾਣੀਆਂ ਚਾਹੀਦੀਆਂ ਹਨ। ਕੀ ਸਿੱਖ ਚੇਅਰ ਤੋ ਇਹ ਸਭ ਕੁਝ ਜਾਇ ਜਾਂ ਅਕਾਦਮਿਕ ਹੈ?

7. ਸਿਧਾਂਤ ਨਾਲੋ ਟੁੱਟੀਆਂ ਹੋਈਆਂ ਸਮਾਜ ਵਿਗਿਆਨਕ ਵਿਧੀਆਂ, ਉਭਰਵੇ ਤੱਤਾਂ ਦੀਆਂ ਕਸਕਾਂ ਦਾ ਇਤਿਹਾਸ ਹੋ ਜਾਂਦੀਆਂ ਹਨ। ਸਿੱਖ ਅਧਿਐਨ ਵਾਸਤੇ ਬਾਣੀ ਨਾਲੋ ਟੁੱਟਿਆ ਹੋਇਆ ਮਾਡਲ ਸਵੀਕਾਰ ਕਰਨਾ ਕਠਿਨ ਹੈ। ਕਵੀ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਅਤੇ ਬਾਕੀ ਸਿੱਖ ਲੇਖਕਾਂ ਤੋ ਬਿਨਾਂ ਖੁਸ਼ਵਕਤ ਰਾਇ, ਸੋਚਣ ਲਾਲ ਸੂਰੀ, ਅਹਿਮਦ ਸ਼ਾਹ ਬਟਾਲੀਆ ਆਦਿ ਨੇ ਆਪਣੀਆਂ ਲਿਖਤਾਂ ਸਿੱਖ ਭਾਵਨਾ ਨਾਲੋ ਟੁੱਟਣ ਤੋ ਬਚਾਇਆ ਹੋਇਆ ਹੈ। ਪਰ ਡਾ. ਉਬਰਾਏ ਇਹਨਾਂ ਸਭ ਛੱਡ ਕੇ ਅਵਤਾਰ ਸਿੰਘ ਬਾਹਰੀਆ ਵਰਗੇ ਸਿੱਖ ਵਿਰੋਧੀ ਲੇਖਕਾਂ ਦਾ ਸਹਾਰਾ ਲੈਂਦਾ ਹੈ। ਬਾਣੀ ਨਾਲੋ ਟੁੱਟਿਆ ਮਾਡਲ, ਜਿਸ ਦੀ ਵਰਤੋ ਡਾ. ਉਬਰਾਏ ਦੀਆਂ ਲਿਖਤਾਂ

ਵਿੱਚ ਹੋ ਚੁੱਕੀ ਹੈ, ਰਾਧਾ ਸੁਆਮੀਆਂ ਅਤੇ ਨਿਰੰਕਾਰੀਆਂ ਸਿੱਖਾਂ ਨਾਲ ਰਲਗੱਡ ਕਰ ਦੇਵੇਗਾ। ਜੇ ਇਹ ਮਾੜੀਆਂ ਪਿਰਤਾਂ ਸੁਚੇਤ ਤੌਰ ਤੇ ਪਾਈਆਂ ਜਾ ਰਹੀਆਂ ਹਨ ਤਾਂ ਇਹ ਚੇਅਰ ਦੇ ਟੀਚਿਆਂ ਦੇ ਵਿਰੁੱਧ ਹਨ। ਜੇ ਇਹ ਸਭ ਕੁੱਝ ਅਚੇਤ ਹੀ ਹੋ ਗਿਆ ਹੈ ਤਾਂ ਤੁਰੰਤ ਸਿੱਖ ਚਿੰਤਨ ਦੇ ਖੇਤਰ ਵਿੱਚ ਕੰਮ ਕਰ ਰਹੇ ਅਕਾਦਮੀਜਨਾਂ ਨਾਲ ਬੈਠ ਕੇ, ਇਸ ਬਾਰੇ ਸੁਚਤੇ ਹੋਣਾ ਅਤੇ ਸਿਹਤਮੰਦ ਪਹੁੰਚ ਵਿਧੀ ਅਪਣਾਉਣਾ ਰੂਰੀ ਹੈ।

8. ਸਿੱਖੀ ਵਿਰੋਧੀ ਨਤੀਜੇ ਕੱਢਣ ਦਾ ਲਾਲਚ ਡਾ. ਉਬਰਾਏ ਉਤੇ ਏਨਾਂ ਹਾਵੀ ਹੈ ਕਿ ਉਹ ਸਖੀ ਸਰਵਰੀਆਂ ਮੈਕਾਲਫ ਦੇ ਹਵਾਲੇ ਨਾਲ ਹਿੰਦੂ ਮੰਨ ਕੇ ਵੀ ਅਤੇ ਬਾਕੀ ਹਵਾਲਿਆਂ ਨਾਲ ਪੂਜਕ ਸ਼ਰਧਾਲੂਆਂ ਮੁਸਲਮਾਨ ਆਦਿ ਮੰਨ ਕੇ ਵੀ ਨਤੀਜੇ ਸਿੱਖਾਂ ਅਤੇ ਸਿੱਖ ਧਰਮ ਦੇ ਵਿਰੁੱਧ ਹੀ ਕੱਢਦਾ ਹੈ। ਸਿੱਖ ਧਰਮ ਬਾਰੇ ਅਗਿਆਨ ਜਾਂ ਗਲਤ ਸੂਚਨਾ ਦੇ ਆਧਾਰ ਤੇ ਬੇਸੁਰੇ ਨਤੀਜੇ ਵੀ ਲੇਖਕ ਉਬਰਾਏ ਸਿੱਖਾਂ ਤੇ ਸੁੱਟ ਦਿੰਦਾ ਹੈ। ਅਜਿਹੇ ਸ਼ੰਕਿਆਂ ਵਿੱਚ ਘਿਰਿਆ ਹੋਇਆ ਵਿਦਵਾਨ ਸਿੱਖ ਚੇਅਰ ਨਾਲ ਨਿਆਂ ਕਿਵੇ ਕਰ ਸਕਦਾ ਹੈ?

9. ਡਾ. ਉਬਰਾਏ ਨੇ ਜਿਸ ਤਰ੍ਹਾਂ ਸਨਾਤਨੀ ਸਿੱਖਾਂ ਦੀ ਕੋਟੀ ਦੀ ਆੜ ਵਿੱਚ ਦੁਨੀਆਂ ਭਰ ਦੀਆਂ ਕੁਰੀਤੀਆਂ ਸਿੱਖ ਧਰਮ ਨਾਲ ਜੋੜ ਕੇ ਮੰਤਵ-ਸਿਧੀ ਕਰ ਲਈ ਹੈ, ਉਸੇ ਕੋਲੋ ਅੱਗੇ ਆਪਣੇ ਵਰਗੇ ਆਧੁਨਿਕ ਸਿੱਖਾਂ ਦੀ ਆੜ ਵਿੱਚ ਭਿਆਨਕ ਸਿੱਟੇ ਕੱਢ ਲੈਣ ਤੋ ਇਨਕਾਰ ਨਹੀ ਕੀਤਾ ਜਾ ਸਕਦਾ। ਕੀ ਜੇ ਕੁੱਝ ਗੋਰੇ ਲੋਕ ਮੰਡਲੀ ਬਣਾ ਕੇ ਸਮੈਕ ਪੀਦੇ ਹਨ ਤਾਂ ਸਮੈਕ ਦੀ ਵਰਤੋ ਈਸਾਈਅਤ ਦਾ ਭਾਗ ਮੰਨਿਆ ਜਾ ਸਕਦਾ ਹੈ? ਜੇ ਨਹੀ ਤਾਂ ਮੜੀਆਂ ਅੱਗੇ ਗੋਡੇ ਟੇਕੀ ਅੰਧ ਵਿਸ਼ਵਾਸ਼ੀ ਕਮਜ਼ੋਰ ਮਾਨਸਿਕਤਾ ਵਾਲੇ ਵਿਅਕਤੀ, ਆਪਣੇ ਆਪ ਹੀ ਗੁਰੂ ਦੇ ਸਿੱਖ ਕਿਵੇ ਹੋ ਗਏ? ਚੇਅਰ ਵਰਗੀ ਜ਼ੁੰਮੇਵਾਰ ਥਾਂ ਤੋ ਇਹੋ ਜਿਹੀਆਂ ਗੈਰ ਜ਼ੁੰਮੇਵਾਲੀ ਵਾਲੀਆਂ ਗੱਲਾਂ ਅਕਾਦਮਿਕ ਪਰਵਾਨ ਨਹੀ ਕੀਤਾ ਜਾ ਸਕਦਾ।

10. ਸਿੰਘ ਸਭਾ ਲਹਿਰ ਦੀ ਮੁਖਾਲਫਤ ਅਤੇ ਸਿੱਖ ਇਤਿਹਾਸ ਵਿੱਚ ਸ਼ੋਸ਼ਣੀ ਕਲਾਬਾਜ਼ੀਆਂ ਮਾਨਤਾ, ਡਾ. ਉਬਰਾਏ ਦੀਆਂ ਲਿਖਤਾਂ ਦੀ ਪ੍ਰਧਾਨ ਸੁਰ ਹੈ। ਇੰਝ ਲਗਦਾ ਹੈ ਕਿ ਲੇਖਕ ਗੁਰਬਾਣੀ ਤੋ ਨਾਵਾਕਫ ਹੈ ਅਤੇ ਬਿਨਾਂ ਮਿਹਨਤ ਦੇ ਕੀਤਿਆਂ ਸੌਖਿਆਂ ਸਿੱਟੇ ਕੱਢਣ ਦੇ ਲਾਲਚ ਵਿਚ, ਸਿੱਖ ਅਕਾਦਮਿਕਤਾ ਨੂੰ ਸ਼ੰਕਿਆ ਦੇ ਜੰਗਲ ਵੱਲ ਧੱਕੀ ਜਾ ਰਿਹਾ ਹੈ। ਅਜਿਹੀ ਖੁੱਲ੍ਹ ਸਿੱਖ ਚੇਅਰ ਤੇ ਰਹਿੰਦਿਆਂ ਜ਼ਾਇਜ਼ ਕਰਾਰ ਨਹੀ ਦਿੱਤੀ ਜਾ ਸਕਦੀ ਕਿਉਕਿ ਇਹ ਚੇਅਰ ਸਿੱਖਾਂ ਦੀ ਖ਼ੂਨ ਪਸੀਨੇ ਦੀ ਕਮਾਈ ਵਿਚੋ ਬਣੀ ਹੋਈ ਹੈ। ਹੁਣ ਤੱਕ ਚੇਅਰ ਆਪਣਾ ਕਰਤੱਵ ਨਿਭਾਉਣ ਵਿੱਚ ਅਸਫਲ ਰਹੀ ਹੈ ਅਤੇ ਇਹ ਆਗਿਆ ਹੋਰ ਨਹੀ ਦੇਣੀ ਚਾਹੀਦੀ।

11. ਡਾ. ਉਬਰਾਏ ਨੇ "ਚੁੱਪ ਦੇ ਸਿਧਾਂਤ" ਨੂੰ ਮਨਮਰਜ਼ੀ ਦੇ ਸਿੱਟੇ ਕੱਢਣ ਲਈ ਵਰਤ ਲਿਆ ਹੈ ਅਤੇ ਆਪਣੇ ਆਪ "ਅਲੋਚਨਾਤਮਕ ਵਿਦਵਤਾ" ਦਾ ਪ੍ਰਤੀਨਿਧ ਮੰਨ ਲਿਆ ਹੈ। ਇਹੋ ਜਿਹੇ ਉਲਾਰ ਵਿਚੋ ਲੇਖਕ ਨੇ ਸਿੱਖ
ਅਕਾਦਮਿਕਤਾ ਮਾਰਕਸੀ ਵਿਧੀ ਅਤੇ ਪੱਛਮੀ ਮਾਡਲ ਦੇ ਦੋ ਪੁੜਾਂ ਵਿਚਕਾਰ ਦਰੜ-ਫਰੜ ਕਰਨ ਦਾ ਯਤਨ  ਕੀਤਾ ਹੈ। ਇਸ ਵਾਸਤੇ ਡਾ. ਉਬਰਾਏ ਹਉਮੈ ਅਤੇ ਵਿਦਵਤਾ ਦਾ ਰਾਬੀਂਤਰ ਪਹਿਨ ਕੇ ਜੋ ਜੀਅ ਆਵੇ, ਕਹਿਣ  ਦੇ ਅਧਿਕਾਰ ਦਾ ਮਾਲਕ ਹੋ ਗਿਆ ਜਾਪਦਾ ਹੈ। ਸਿੱਖ ਚੇਅਰ ਤੋ ਨਾ ਇਹ ਉਲਾਰ ਸ਼ੋਭਾ ਦਿੰਦਾ ਹੈ ਅਤੇ ਨਾ ਹੀ ਚੇਅਰ ਤੋ ਇਸ ਦੀ ਆਗਿਆ ਦਿੱਤੀ ਜਾਣੀ ਚਾਹਿਦੀ ਹੈ।

ਇਹਨਾਂ ਨੁਕਤਿਆਂ ਦੇ ਆਧਾਰ ਤੇ ਸੌਖਿਆਂ ਹੀ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਡਾ. ਉਬਰਾਏ ਨੇ  ਆਪਣੀਆਂ ਸਾਰੀਆਂ ਲਿਖਤਾਂ ਦਾ ਰੁਖ, ਸਿੱਖ ਮਾਨਸਿਕਤਾ ਅਤੇ ਸਿੱਖ ਸਿਧਾਂਤਾਂ ਵਲੂੰਦਰਣ ਵਾਲਾ ਹੀ ਰੱਖਿਆ  ਹੋਇਆ ਹੈ। ਇਸ ਵਿੱਚ ਕੋਈ ਸ਼ੱਕ ਨਹੀ ਕਿ ਕਿਸੇ ਵੀ ਅਕਾਦਮਿਕ ਸੰਸਥਾਂ ਜਾਂ ਸਿੱਖ ਚੇਅਰ ਦੇ ਮੁਢਲੇ ਸਰੋਕਾਰਾਂ ਦੀ ਅਵਹੇਲਨਾ, ਉਸੇ ਹੀ ਸੰਸਥਾਂ ਨਾਲ ਜੁੜੇ ਹੋਏ ਪਲੇਟਫਾਰਮ ਤੋ ਨਹੀ ਕੀਤੀ ਜਾਣੀ ਚਾਹੀਦੀ। ਡਾ. ਉਬਰਾਏ  ਲਗਾਤਾਰ ਇਹੀ ਅਵੱਗਿਆ ਕਰੀ ਜਾ ਰਿਹਾ ਹੈ। ਜੇ ਉਸ ਯਕੀਨ ਹੈ ਕਿ ਉਸਨੇ ਪੁਸਤਕਾਂ ਲਿਖ ਕੇ ਸਿੱਖ ਚਿੰਤਨ ਨਿਖਾਰਨ ਵਿੱਚ ਹਿੱਸਾ ਪਾਇਆ ਹੈ ਤਾਂ ਇਹ ਗੱਲ ਉਸ ਸਿੱਖ ਧਰਮ ਨਾਲ ਸੰਬੰਧਤ ਆਕਾਦਮਿਕਤਾ ਲਈ ਕੰਮ ਕਰ ਰਹੇ ਅਕਾਦਮਿਕ ਅਦਾਰਿਆਂ ਨਾਲ ਰਲ ਬੈਨ ਕੇ ਵਿਚਾਰ ਲੈਣੀ ਚਾਹੀਦੀ ਹੈ। ਜੇ ਉਹ ਅਜਿਹਾ ਨਹੀ ਕਰ ਸਕਦਾ ਤਾਂ ਉਸ ਨੈਤਿਕ ਹੌਸਲਾ ਵਿਖਾਉ੧ਦਿਆਂ ਇਸ ਸਿੱਖ ਅਦਾਰੇ ਨਾਲੋ ਵੱਖ ਹੋ ਕੇ ਕੰਮ ਕਰਨਾ ਚਾਹੀਦਾ ਹੈ।

ਪਿੱਛੇ ਦਿੱਤੇ ਨੁਕਤਿਆਂ ਦਾ ਵਿਸਥਾਰ ਹਵਾਲਿਆਂ ਸਹਿਤ ਵੀ ਪ੍ਰਸਤੁਰ ਕੀਤਾ ਜਾ ਸਕਦਾ ਹੈ। ਸੰਕੇਤ ਮਾਤਰ  ਨੁਕਤਿਆਂ ਦੇ ਆਧਾਰ ਤੇ ਸਾਂਝੇ ਸਿੱਟਿਆਂ ਤੇ ਪਹੁੰਚਣ, ਚੇਅਰ ਵਾਦ ਵਿਵਾਦ ਦੇ ਘੇਰੇ ਤੋ ਬਚਾਉਣ ਅਤੇ ਸਿੱਖ ਧਰਮ ਚਿੰਤਨ ਖੋਰਾ ਲੱਗਣ ਤੋ ਮੁਕਤ ਰੱਖਣ ਲਈ ਤੁਰੰਤ ਕਾਰਵਾਈ ਕੀਤੇ ਜਾਣ ਦੀ ਲੋੜ ਸਾਹਮਣੇ ਹੈ।